# ਸੰਥਿਆ – ਫੁਨਹੇ ਅਤੇ ਚਉਬੋਲੇ।

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ੧ਓ ਸਤਿਗੁਰਪ੍ਰਸਾਦਿ ॥ | | |
| ਫੁਨਹੇ ਮਹਲਾ ੫ | | ਗੁਰਬਾਣੀ ਦਾ ਨਾਮ ਹੈ "ਫੁਨਹੇ"। |
| ਹਾਥਿ ਕਲੰਮ ਅਗੰਮ, ਮਸਤਕਿ ਲੇਖਾਵਤੀ ॥ | | |
| ਉਰਝਿ ਰਹਿਓ ਸਭ ਸੰਗਿ, ਅਨੂਪ ਰੂਪਾਵਤੀ ॥ | | |
| ਉਸਤਤਿ ਕਹਨੁ ਨ ਜਾਇ, ਮੁਖਹੁ ਤੁਹਾਰੀਆ ॥ | ਮੁਖਹੁੰ | |
| ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ ॥੧॥ | ਦਰਸ਼ | |
| ਸੰਤ ਸਭਾ ਮਹਿ ਬੈਸਿ ਕਿ, ਕੀਰਤਿ ਮੈ ਕਹਾਂ ॥ | ਮੈਂ | ਬਿਸ਼ਰਾਮ "ਕਿ" ਤੋਂ ਬਾਅਦ ਹੈ ਤੇ ਅਰਥ ਹੈ – ਸੰਤ ਸਭਾ ਵਿਚ ਬੈਠ ਕੇ ਮੈਂ ਕੀਰਤ ਕਹਾਂ। |
| ਅਰਪੀ ਸਭੁ ਸੀਗਾਰੁ, ਏਹੁ ਜੀਉ ਸਭੁ ਦਿਵਾ ॥ | ਅਰਪੀਂ, ਸ਼ੀਂਗਾਰੁ, ਦਿਵਾਂ | ਮੈਂ ਸ਼ੀਗਾਰ ਸਹਿਤ ਤਨ ਅਤੇ ਜੀਉ ਸਭ ਅਰਪ ਦੇਵਾਂ। |
| ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ | | ਮੈਂ ਆਸ-ਪਿਆਸੀ ਨੇ ਉਸ ਕੰਤ ਲਈ ਵਿਛਾਈ ਹੈ। |
| ਹਰਿਹਾਂ, ਮਸਤਕਿ ਹੋਵੈ ਭਾਗੁ, ਤ ਸਾਜਨੁ ਪਾਈਐ ॥੨॥ | | ਪਰ, ਮਸਤਕ ਤੇ ਭਾਗ ਹੋਵੇ ਤਾਂ ਸਾਜਨ ਪਾ ਸਕੀਦਾ ਹੈ। |
| ਸਖੀ, ਕਾਜਲ ਹਾਰ ਤੰਬੋਲ, ਸਭੈ ਕਿਛੁ ਸਾਜਿਆ ॥ | | |
| ਸੋਲਹ ਕੀਏ ਸੀਗਾਰ, ਕਿ ਅੰਜਨੁ ਪਾਜਿਆ ॥ | ਸੋਲਹਾਂ, ਸ਼ੀਂਗਾਰ | |
| ਜੇ ਘਰਿ ਆਵੈ ਕੰਤੁ, ਤ ਸਭੁ ਕਿਛੁ ਪਾਈਐ ॥ | | |
| ਹਰਿਹਾਂ, ਕੰਤੈ ਬਾਝੁ ਸੀਗਾਰੁ, ਸਭੁ ਬਿਰਥਾ ਜਾਈਐ ॥੩॥ | ਸ਼ੀਂਗਾਰੁ | |
| ਜਿਸੁ ਘਰਿ ਵਸਿਆ ਕੰਤੁ, ਸਾ ਵਡਭਾਗਣੇ ॥ | | ਜਿਸਦੇ ਘਰੇ ਕੰਤ ਹੈ ਉਹ ਇਸਤ੍ਰੀ ਵਡੇ ਭਾਗਾਂ ਵਾਲੀ ਹੈ ਤੇ ਉਸੇ ਦਾ ਹੀ ਸ਼ੀਂਗਾਰ ਕੀਤਾ ਜਾਣੋ ਤੇ ਉਹੋ ਹੀ ਸੁਹਾਗਣਿ ਜਾਣੋ। |
| ਤਿਸੁ ਬਣਿਆ ਹਭੁ ਸੀਗਾਰੁ, ਸਾਈ ਸੋਹਾਗਣੇ ॥ | ਸ਼ੀਂਗਾਰੁ | |
| ਹਉ ਸੁਤੀ ਹੋਇ ਅਚਿੰਤ, ਮਨਿ ਆਸ ਪੁਰਾਈਆ ॥ | ਹਉਂ | ਮੈਂ ਵੀ ਅਚਿੰਤ ਹੋ ਕੇ ਸੁਤੀ ਹਾਂ (ਕਿਉਂਕਿ ਕੰਤ ਨਾਲ ਹੈ), ਮੇਰੇ ਮਨ ਵਿਚਲੀ ਆਸ ਪੂਰੀ ਹੋ ਗਈ ਹੈ। |
| ਹਰਿਹਾਂ, ਜਾ ਘਰਿ ਆਇਆ ਕੰਤੁ, ਤ ਸਭੁ ਕਿਛੁ ਪਾਈਆ ॥੪॥ | ਜਾਂ | ਜਦੋਂ ਕੰਤ ਘਰ ਆ ਗਿਆ ਤਾਂ ਸਭ ਕੁਛ ਪਾ ਲਿਆ। |
| ਆਸਾ ਇਤੀ ਆਸ, ਕਿ ਆਸ ਪੁਰਾਈਐ ॥ | | ਮੇਰੇ ਮਨ ਵਿਚ ਇਨੀ ਵੱਡੀ ਆਸ ਹੈ ਕਿ ਹੁਣ ਇਹ ਆਸ ਪੂਰੀ ਕਰਨੀ ਬਣਦੀ ਹੈ। |

| ਸੰਥਿਆ - ਫੁਨਹੇ ਅਤੇ ਚਉਬੋਲੇ। | | |
|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ** |
| ਸਤਿਗੁਰ ਭਏ ਦਇਆਲ, ਤ ਪੂਰਾ ਪਾਈਐ ॥ | | ਜਦੋਂ ਸਤਿਗੁਰ ਦਇਆਲ ਹੋਏ ਤਾਂ ਪੂਰਾ ਪ੍ਰਭੂ ਪਾਈਦਾ ਹੈ। |
| ਮੈ ਤਨਿ ਅਵਗਣ ਬਹੁਤੁ, ਕਿ ਅਵਗਣ ਛਾਇਆ ॥ | ਮੈਂ | ਮੇਰੇ ਤਨ ਵਿਚ ਅਉਗੁਣ ਬਹੁਤ ਜ਼ਿਆਦਾ ਹਨ; (ਐਨੇ ਜ਼ਿਆਦਾ ਕਿ) ਸਾਰੇ ਤਨ ਤੇ ਹੀ ਛਾਏ ਹੋਏ ਹਨ। |
| ਹਰਿਹਾਂ, ਸਤਿਗੁਰ ਭਏ ਦਇਆਲ, ਤ ਮਨੁ ਠਹਰਾਇਆ ॥੫॥ | | ਹਰਿਹਾਂ, ਜਦੋਂ ਸਤਿਗੁਰ ਦਇਆਲ ਹੋ ਗਏ ਤਾਂ ਮਨ ਠਹਿਰ ਗਿਆ। |
| ਕਹੁ ਨਾਨਕ, ਬੇਅੰਤੁ ਬੇਅੰਤੁ ਧਿਆਇਆ ॥ | | ਕਹੁ ਨਾਨਕ, ਜਦੋਂ ਬੇਅੰਤ ਪ੍ਰਭੂ ਨੂੰ ਬੇਅੰਤ ਧਿਆਇਆ ਤਾਂ ਸਤਿਗੁਰੂ ਨੇ ਇਹ ਦੁਤੱਰ ਸੰਸਾਰ ਤਰਾਇਆ। |
| ਦੁਤਰੁ ਇਹੁ ਸੰਸਾਰੁ, ਸਤਿਗੁਰੂ ਤਰਾਇਆ ॥ | ਦੁਤੱਰ | |
| ਮਿਟਿਆ ਆਵਾਗਉਣੁ, ਜਾਂ ਪੂਰਾ ਪਾਇਆ ॥ | | ਜਦੋਂ ਪੂਰਾ ਸਤਿਗੁਰੂ ਮਿਲ ਪਿਆ ਤਾਂ ਆਵਾਗਉਣ ਵੀ ਖਤਮ ਹੋ ਗਿਆ। |
| ਹਰਿਹਾਂ, ਅੰਮ੍ਰਿਤੁ ਹਰਿ ਕਾ ਨਾਮੁ, ਸਤਿਗੁਰ ਤੇ ਪਾਇਆ ॥੬॥ | | |
| ਮੇਰੈ ਹਾਥਿ ਪਦਮੁ, ਆਗਨਿ ਸੁਖ ਬਾਸਨਾ ॥ | ਆਂਗਨਿ | ਮੇਰੇ ਹੱਥ ਵਿਚ ਪਦਮ ਹੈ ਭਾਵ ਮੇਰੇ ਭਾਗ ਬਹੁਤ ਚੰਗੇ ਹਨ, ਕਿਉਂਕਿ, ਮੇਰੇ ਆਂਗਨ (ਹਿਰਦੇ) ਵਿਚ ਸੁਖ ਬਸਦਾ ਹੈ। |
| ਸਖੀ, ਮੋਰੈ ਕੰਠਿ ਰਤੰਨੁ, ਪੇਖਿ ਦੁਖੁ ਨਾਸਨਾ ॥ | | ਹੇ ਸਖੀ, ਮੇਰੇ ਗਲੇ ਵਿਚ ਨਾਮ ਰੂਪੀ ਰਤਨ ਹੈ ਜਿਸ ਨੂੰ ਦੇਖ ਕੇ ਦੁਖ ਨੱਸ ਗਿਆ ਹੈ। |
| ਬਾਸਉ ਸੰਗਿ ਗੁਪਾਲ, ਸਗਲ ਸੁਖ ਰਾਸਿ ਹਰਿ ॥ | ਬਾਸਉਂ | ਮੈਂ ਉਸ ਗੁਪਾਲ ਹਰੀ ਨਾਲ ਵੱਸਦੀ ਹਾਂ ਜੋ ਸਗਲ ਸੁਖਾਂ ਦੀ ਰਾਸਿ ਹੈ। |
| ਹਰਿਹਾਂ, ਰਿਧਿ ਸਿਧਿ ਨਵ ਨਿਧਿ, ਬਸਹਿ ਜਿਸੁ ਸਦਾ ਕਰਿ ॥੭॥ | ਬਸਹਿਂ | ੧. ਹਰਿਹਾਂ, ਰਿਧੀਆਂ, ਸਿਧੀਆਂ ਤੇ ਨਵ ਨਿਧੀਆਂ ਹਰੀ ਦੇ ਹੱਥ ਵਿਚ (ਕਰਿ) ਸਦਾ ਵਸਦੀਆਂ ਹਨ।<br>੨. ਇਸ ਪੰਕਤੀ ਵਿਚ "ਕਰਿ" ਦਾ ਅਰਥ ਹੈ ਕਰ ਵਿਚ ਯਾਨੀ ਕਿ ਹੱਥ ਵਿਚ। ਇਥੇ "ਕਰਿ" ਅਧਿਕਰਣ ਕਾਰਕ ਇਕਵਚਨ ਨਾਂਵ ਹੈ ਤੇ ਅਰਥ ਹੈ "ਹੱਥ ਵਿਚ" ਨਾ ਕਿ ਕਿਰਿਆਵਾਚੀ ਸ਼ਬਦ "ਕਰਿ"। |

| ਸੰਥਿਆ - ਫੁਨਹੇ ਅਤੇ ਚਉਬੋਲੇ। | | |
|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ** |
| ਪਰ ਤ੍ਰਿਅ ਰਾਵਣਿ ਜਾਹਿ, ਸੇਈ ਤਾਲਾਜੀਅਹਿ ॥ | ਜਾਹਿਂ, ਤਾਲਾਂਜੀਅਹਿਂ | ੧. ਜੋ ਪਰਾਈ ਇਸਤ੍ਰੀ ਨੂੰ ਰਾਵਣ ਭਾਵ ਭੋਗਣ ਜਾਂਦੇ ਹਨ, ਉਹ ਤਿਲਾਂਜਲੇ ਜਾਂਦੇ ਹਨ ਭਾਵ ਉਹਨਾਂ ਨੂੰ ਤਿਲਾਂਜਲੀ ਦਿਤੀ ਜਾਂਦੀ ਹੈ ਭਾਵ ਉਹਨਾਂ ਦਾ ਬਾਇਕਾਟ ਕੀਤਾ ਜਾਂਦਾ ਹੈ।<br>੨. ਕਈ "ਤਾਲਾਜੀਅਹਿ" ਨੂੰ "ਤਾ ਲਾਜੀਅਹਿ" ਪਦਛੇਦ ਕਰਦੇ ਹਨ ਅਤੇ ਅਰਥ ਕਰਦੇ ਹਨ ਕਿ ਜੋ ਪਰਾਈ-ਇਸਤ੍ਰੀ-ਗਵਨ ਕਰਦੇ ਹਨ ਉਹ ਸ਼ਰਮਿੰਦੇ ਹੁੰਦੇ ਹਨ। ਇਸ ਤਰਾਂ ਅਰਥ ਕਰਨ ਨਾਲ 'ਤਾ' ਅਰਥਾਂ ਦਾ ਹਿੱਸਾ ਨਹੀਂ ਬਣਦਾ। ਦੂਸਰੀ ਗੱਲ ਹੈ ਕਿ ਇਹ ਸਜ਼ਾ (ਸਿਰਫ ਸ਼ਰਮਿੰਦੇ ਹੋਣਾ) ਇੱਡੇ ਵੱਡੇ ਪਾਪ ਲਈ ਥੋੜੀ ਲਗਦੀ ਹੈ। ਸੋ ਭਾਈ ਸਾਹਿਬ ਰਣਧੀਰ ਸਿੰਘ ਜੀ ਵਲੋਂ ਦੱਸੇ ਅਰਥਾਂ ਮੁਤਾਬਕ ਸਹੀ ਪਾਠ "ਤਾਲਾਜੀਅਹਿ" ਜੁੜਤ ਸ਼ਬਦ ਹੀ ਠੀਕ ਲਗਦਾ ਹੈ। |
| ਨਿਤਪ੍ਰਤਿ ਹਿਰਹਿ ਪਰਦਰਬੁ, ਛਿਦ੍ਰ ਕਤ ਢਾਕੀਅਹਿ ॥ | ਹਿਰਹਿਂ, ਢਾਕੀਅਹਿਂ | ਜੋ ਰੋਜ਼ ਪਰਾਇਆ ਧਨ ਚੋਰੀ ਕਰਦੇ ਹਨ, ਉਹਨਾਂ ਦੇ ਅਉਗਣ ਕਿਦਾਂ ਢੱਕ ਹੋਣਗੇ ਭਾਵ ਨਹੀਂ ਢੱਕ ਹੋਣਗੇ। |
| ਹਰਿ ਗੁਣ ਰਮਤ ਪਵਿਤ੍ਰ, ਸਗਲ ਕੁਲ ਤਾਰਈ ॥ | | ਜੋ ਹਰੀ ਦੇ ਪਵਿਤ੍ਰ ਗੁਣ ਨੂੰ ਗਾਉਂਦਾ ਹੈ, ਉਹ ਆਪਣੇ ਸਗਲੇ ਕੁਲ ਤਾਰ ਲੈਂਦਾ ਹੈ। |
| ਹਰਿਹਾਂ, ਸੁਨਤੇ ਭਏ ਪੁਨੀਤ, ਪਾਰਬ੍ਰਹਮੁ ਬੀਚਾਰਈ ॥੮॥ | | ਹਰਿਹਾਂ, ਜੋ ਹਰਿ ਗੁਣ ਸੁਣਦੇ ਤੇ ਬਿਚਾਰਦੇ ਹਨ ਉਹ ਪੁਨੀਤ ਹੋ ਜਾਂਦੇ ਹਨ। |
| ਊਪਰਿ ਬਨੈ ਅਕਾਸੁ, ਤਲੈ ਧਰ ਸੋਹਤੀ ॥ | ਅਕਾਸ਼ | |
| ਦਹਦਿਸ ਚਮਕੈ ਬੀਜੁਲਿ, ਮੁਖ ਕਉ ਜੋਹਤੀ ॥ | ਦਹਂਦਿਸ਼ | |
| ਖੋਜਤ ਫਿਰਉ ਬਿਦੇਸਿ, ਪੀਉ ਕਤ ਪਾਈਐ ॥ | ਫਿਰਉਂ, ਬਿਦੇਸ਼ਿ | |
| ਹਰਿਹਾਂ, ਜੇ ਮਸਤਕਿ ਹੋਵੈ ਭਾਗੁ, ਤ ਦਰਸਿ ਸਮਾਈਐ ॥੯॥ | ਦਰਸ਼ਿ | |
| ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ॥ | ਥਾਂਵ | ਹੇ ਹਰਿਮੰਦਰ ਸਾਹਿਬ, ਅਸੀਂ ਬਹੁਤ ਥਾਂ ਦੇਖੇ ਹਨ ਪਰ ਤੁਧ ਜੇਹਾ ਕੋਈ ਨਹੀਂ ਦੇਖਿਆ। |
| ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ॥ | | ਪੁਰਖ ਬਿਧਾਤੇ ਨੇ ਆਪ ਤੈਨੂੰ ਬੰਨਿਆ ਹੈ ਭਾਵ ਉਸਾਰਿਆ ਹੈ, ਤਾਂ ਤੂੰ ਸੋਹਿਆ ਭਾਵ ਉਜਾਗਰ ਹੋਇਆ ਹੈਂ। |
| ਵਸਦੀ ਸਘਨ ਅਪਾਰ, ਅਨੂਪ ਰਾਮਦਾਸਪੁਰ ॥ | ਸਘੱਨ | ਸੋਹਣੇ ਸ੍ਰੀ ਰਾਮਦਾਸਪੁਰ ਵਿਖੇ ਸੰਘਣੀ ਆਬਾਦੀ ਵੱਸਦੀ ਹੈ। |
| ਹਰਿਹਾਂ, ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥੧੦॥ | ਜਾਹਿਂ, ਨਾਇਐਂ | ਹਰਿਹਾਂ, ਗੁਰੂ ਰਾਮਦਾਸ ਜੀ ਦੇ ਸਰੋਵਰ ਵਿਖੇ ਇਸ਼ਨਾਨ ਕਰਨ ਨਾਲ, ਕਸਮਲ ਨੱਸ ਜਾਂਦੇ ਹਨ। |

| ਸੰਥਿਆ – ਫੁਨਹੇ ਅਤੇ ਚਉਬੋਲੇ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਚਾਤ੍ਰਿਕ ਚਿਤ ਸੁਚਿਤ, ਸੁ ਸਾਜਨੁ ਚਾਹੀਐ ॥ | | ਜੇਕਰ ਸਾਜਨ ਵਾਹਿਗੁਰੂ ਚਾਹੀਦਾ ਹੈ ਤਾਂ ਆਪਣਾ ਚਿਤ ਇੰਜ ਸੁਚੇਤ ਕਰਿ ਜਿਵੇਂ ਚਾਤ੍ਰਿਕ ਦਾ ਚਿਤ ਸੁਚੇਤ ਹੋ ਕੇ ਬੂੰਦ ਨੂੰ ਚਾਹੁੰਦਾ ਹੈ। |
| ਜਿਸੁ ਸੰਗਿ ਲਾਗੇ ਪ੍ਰਾਣ, ਤਿਸੈ ਕਉ ਆਹੀਐ ॥ | | ਜੀਹਦੇ ਨਾਲ ਚਾਤ੍ਰਿਕ ਦੇ ਪ੍ਰਾਣ ਲੱਗੇ ਹੁੰਦੇ ਹਨ, ਉਹ ਉਸੇ ਨੂੰ ਹੀ ਚਾਹੁੰਦਾ ਹੈ; ਇਵੇਂ ਹੀ ਸਾਜਨ ਨੂੰ ਲੋਚਨਾ ਚਾਹੀਦਾ ਹੈ। |
| ਬਨੁ ਬਨੁ ਫਿਰਤ ਉਦਾਸ, ਬੂੰਦ ਜਲ ਕਾਰਣੇ ॥ | | ਚਾਤ੍ਰਿਕ, ਜਲ ਦੀ ਬੂੰਦ ਲਈ, ਬਨ ਬਨ ਉਦਾਸ ਹੋ ਕੇ ਫਿਰਦਾ ਹੈ। |
| ਹਰਿਹਾਂ, ਤਿਉ ਹਰਿ ਜਨੁ ਮਾਂਗੈ, ਨਾਮੁ ਨਾਨਕ ਬਲਿਹਾਰਣੇ ॥੧੧॥ | ਤਿਉਂ | ਹਰਿਹਾਂ, ਇਵੇਂ ਹੀ ਹਰਿਜਨ ਨਾਮ ਮੰਗਦਾ ਹੈ ਤੇ ਐਸੇ ਹਰਿਜਨ ਤੇ ਬਲਿਹਾਰਣੇ ਜਾਣਾ ਚਾਹੀਦਾ ਹੈ। |
| ਮਿਤ ਕਾ ਚਿਤੁ ਅਨੂਪੁ, ਮਰੰਮੁ ਨ ਜਾਨੀਐ ॥ | | ਮਿਤ੍ਰ ਦਾ ਚਿਤ ਅਨੂਪ ਹੈ ਪਰ ਉਹਦੇ ਦਿਲ ਦਾ ਭੇਤ ਨਹੀਂ ਜਾਣ ਸਕੀਦਾ। |
| ਗਾਹਕ ਗੁਨੀ ਅਪਾਰ, ਸੁ ਤਤੁ ਪਛਾਨੀਐ ॥ | | ਪਰ, ਬੇਅੰਤ ਗੁਣਾਂ ਦੇ ਮਾਲਕ ਦੇ ਗਾਹਕਾਂ (ਭਗਤਾਂ) ਰਾਹੀਂ ਉਸ ਤੱਤ ਰੂਪ ਵਾਹਿਗੁਰੂ ਦੀ ਪਛਾਣ ਕਰ ਲਈਦੀ ਹੈ। |
| ਚਿਤਹਿ ਚਿਤੁ ਸਮਾਇ, ਤ ਹੋਵੈ ਰੰਗੁ ਘਨਾ ॥ | | ਜੇਕਰ ਸਾਜਨ ਦੇ ਚਿਤ ਵਿਚ ਚਿਤ ਸਮਾ ਜਾਵੇ ਭਾਵ ਉਹਦੀ ਰਜ਼ਾ ਵਿਚ ਆ ਜਾਈਏ, ਤਾਂ ਬਹੁਤ ਅਨੰਦ ਹੁੰਦਾ ਹੈ। |
| ਹਰਿਹਾਂ, ਚੰਚਲ ਚੋਰਹਿ ਮਾਰਿ, ਤ ਪਾਵਹਿ ਸਚੁ ਧਨਾ ॥੧੨॥ | ਪਾਵਹਿਂ | ਹਰਿਹਾਂ, ਚੰਚਲ ਚੋਰਾਂ (ਬਿਕਾਰਾਂ) ਨੂੰ ਮਾਰ ਕੇ, ਸੱਚੇ ਧਨ ਦੀ ਪ੍ਰਾਪਤੀ ਹੁੰਦੀ ਹੈ। |
| ਸੁਪਨੈ ਊਭੀ ਭਈ, ਗਹਿਓ ਕੀ ਨ ਅੰਚਲਾ ॥ | | ੧. ਇਸ ਬੰਦ ਵਿਚ ਸੁਪਨੇ ਵਿਚ ਹੋਏ ਦਰਸ਼ਨਾਂ ਦੀ ਗੱਲ ਹੈ।<br>੨. ਸੁਪਨੇ ਤੋਂ ਜਦੋਂ ਜਾਗੀ ਤਾਂ ਪਛਤਾਵਾ ਹੋਇਆ ਕਿ ਸੁਪਨੇ ਵਿਚ ਆਏ ਸਾਜਨ ਦਾ ਪੱਲਾ ਕਿਉਂ ਨਾ ਫੜ ਲਿਆ। |
| ਸੁੰਦਰ ਪੁਰਖ ਬਿਰਾਜਿਤ, ਪੇਖਿ ਮਨੁ ਬੰਚਲਾ ॥ | | ਹੋਇਆ ਇਸਤਰਾਂ ਕਿ, ਸੁੰਦਰ ਪੁਰਖ ਨੂੰ ਬਿਰਾਜਮਾਨ ਦੇਖ ਕੇ, ਮੇਰਾ ਮਨ ਠਗਿਆ ਗਿਆ (ਤੇ ਮੈਥੋਂ ਉਸਦਾ ਪੱਲਾ ਨਾ ਫੜ ਹੋਇਆ)। |
| ਖੋਜਉ ਤਾ ਕੇ ਚਰਣ, ਕਹਹੁ ਕਤ ਪਾਈਐ ॥ | ਖੋਜਉਂ | ਹੁਣ ਮੈਂ ਉਸਦੇ ਚਰਣ ਭਾਲਦੀ ਫਿਰਦੀ ਹਾਂ, ਕਹੋ ਉਸ ਨੂੰ ਕਿਵੇਂ ਪਾਇਆ ਜਾਵੇ। |
| ਹਰਿਹਾਂ, ਸੋਈ ਜਤੰਨੁ ਬਤਾਇ, ਸਖੀ, ਪ੍ਰਿਉ ਪਾਈਐ ॥੧੩॥ | | ਹਰਿਹਾਂ, ਹੇ ਸਖੀ, ਮੈਨੂੰ ਐਸਾ ਉਦਮ ਦੱਸ, ਜੀਹਦੇ ਕਰਨ ਨਾਲ ਪ੍ਰਿਉ ਨੂੰ ਪਾਇਆ ਜਾ ਸਕੇ। |
| ਨੈਣ ਨ ਦੇਖਹਿ ਸਾਧ, ਸਿ ਨੈਣ ਬਿਹਾਲਿਆ ॥ | ਦੇਖਹਿਂ | ਜੋ ਨੈਣ ਸਾਧ ਦਾ ਦਰਸ਼ਨ ਨਹੀਂ ਕਰਦੇ, ਉਹ ਮੰਦੇ ਹਨ (ਬੇਹਾਲ ਹਨ, ਬੁਰੇ ਹਾਲ ਵਾਲੇ ਹਨ)। |
| ਕਰਨ ਨ ਸੁਨਹੀ ਨਾਦੁ, ਕਰਨ ਮੁੰਦਿ ਘਾਲਿਆ ॥ | ਸੁਨਹੀਂ | ਜੋ ਕੰਨ ਨਾਮ ਰੂਪੀ ਇਲਾਹੀ ਨਾਦ ਨਹੀਂ ਸੁਣਦੇ, ਉਹ ਸਮਝੋ ਮੁੰਦੇ ਹੋਏ ਹਨ ਭਾਵ ਨਾ ਹੋਣ ਬਰਾਬਰ ਹਨ। |
| ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ ॥ | | ਜੋ ਰਸਨਾ ਨਾਮ ਨਹੀਂ ਜਪਦੀ, ਉਹ ਟੁਕੜੇ ਟੁਕੜੇ ਕਰ ਕੇ ਕਟੀਦੀ ਹੈ। |

| ਸੰਥਿਆ - ਫੁਨਹੇ ਅਤੇ ਚਉਬੋਲੇ। | | |
|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ** |
| ਹਰਿਹਾਂ, ਜਬ ਬਿਸਰੈ ਗੋਬਿਦ ਰਾਇ, ਦਿਨੋ ਦਿਨੁ ਘਟੀਐ ॥੧੪॥ | ਗੋਬਿੰਦ | ਹਰਿਹਾਂ, ਜਦੋਂ ਗੋਬਿੰਦ ਰਾਇ ਵਿਸਰ ਜਾਂਦਾ ਹੈ ਤਾਂ ਦਿਨੋ ਦਿਨ ਅਵਸਥਾ ਦਾ ਜ਼ਵਾਲ ਹੁੰਦਾ ਹੈ। |
| ਪੰਕਜ ਫਾਥੇ ਪੰਕ, ਮਹਾ ਮਦ ਗੁੰਫਿਆ ॥ | | ਕਮਲ ਦੀ ਮਹਾ ਮੋਹਣੀ ਖੁਸ਼ਬੂ ਕਰਕੇ ਭੰਵਰਾ ਆਪਣੇ ਪੰਖ ਉਲਝਾ ਲੈਂਦਾ ਹੈ। ਇਸੇ ਤਰਾਂ ਜੀਵ ਮੋਹਣੀ ਮਾਇਆ ਵਿਚ ਫੱਸ ਜਾਂਦਾ ਹੈ। |
| ਅੰਗ ਸੰਗ ਉਰਝਾਇ, ਬਿਸਰਤੇ ਸੁੰਫਿਆ ॥ | | ਭੌਰੇ ਦਾ ਅੰਗ ਅੰਗ ਫੁਲ ਦੀਆਂ ਪੰਖੜੀਆਂ ਵਿਚ ਉਲਝ ਜਾਂਦਾ ਹੈ ਤੇ ਉਸ ਨੂੰ ਆਪਣੇ ਖੰਭ ਵਿਸਰ ਜਾਂਦੇ ਹਨ। ਇਸੇ ਤਰਾਂ ਮਾਇਆ ਵਿਚ ਉਲਝੇ ਜੀਵ ਨੂੰ ਆਪਣੇ ਆਪੇ ਦੀ ਸੋਝੀ ਵਿਸਰ ਜਾਂਦੀ ਹੈ। |
| ਹੈ ਕੋਊ ਐਸਾ ਮੀਤੁ, ਜਿ ਤੋਰੈ ਬਿਖਮ ਗਾਂਠਿ ॥ | | ਹੈ ਕੋਈ ਜੋ ਇਸ ਬਿਖਮ ਉਲਝਣ ਵਿਚ ਫਸੇ ਜੀਵ ਦੀ ਉਲਝਣ ਤੋੜੇ। |
| ਨਾਨਕ, ਇਕੁ ਸ੍ਰੀਧਰ ਨਾਥੁ, ਜਿ ਟੂਟੇ ਲੇਇ ਸਾਂਠਿ ॥੧੫॥ | | ਸਾਹਿਬ ਜਵਾਬ ਦਿੰਦੇ ਹਨ ਕਿ, ਇਕ ਸ੍ਰੀ (ਲਖਮੀ) ਦਾ ਸਹਾਰਾ ਅਤੇ ਨਾਥ ਪਰਮਾਤਮਾ ਹੀ ਹੈ ਜੋ ਟੁਟਿਆਂ ਨੂੰ ਦੁਬਾਰਾ ਨਾਲ ਰਲਾ ਲੈਂਦਾ ਹੈ। |
| ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ ॥ | ਧਾਵਉਂ, ਦਸ਼ਾ | ਪ੍ਰਭੂ ਦੇ ਪ੍ਰੇਮ ਵਿਚ ਮੈਂ ਕਈ ਦਸ਼ਾਵਾਂ ਵਿਚ ਭੱਜਾ ਫਿਰਦਾ ਹਾਂ। |
| ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ ॥ | ਸਤਾਵਹਿਂ | ਪੰਜ ਦੂਤ ਮੈਨੂੰ ਬਹੁਤ ਸਤਾਉਂਦੇ ਹਨ, ਇਹਨਾਂ ਨੂੰ ਕਿਵੇਂ ਮਾਰਿਆ ਜਾਵੇ। |
| ਤੀਖਣ ਬਾਣ ਚਲਾਇ, ਨਾਮੁ ਪ੍ਰਭ ਧ੍ਯਾਈਐ ॥ | ਧ੍ਯਾਈਐ = ਧਿਆਈਐ | ਨਾਮ ਧਿਆਉਣ ਰੂਪੀ ਤਿਖੇ ਬਾਣ ਚਲਾਏ ਜਾਣ (ਤਾਂ ਇਹ ਪੰਚ ਦੂਤ ਮਰਦੇ ਹਨ) |
| ਹਰਿਹਾਂ, ਮਹਾਂ ਬਿਖਾਦੀ ਘਾਤ, ਪੂਰਨ ਗੁਰੁ ਪਾਈਐ ॥੧੬॥ | | ਹਰਿਹਾਂ, ਇਹਨਾਂ ਮਹਾਂ ਬਿਖਾਦੀਆਂ (ਕਲੇਸ਼ੀਆਂ) ਦਾ ਘਾਤ ਉਦੋਂ ਹੁੰਦਾ ਹੈ ਜਦੋਂ ਪੂਰਾ ਗੁਰੂ ਪਾਇਆ ਜਾਂਦਾ ਹੈ। |
| ਸਤਿਗੁਰ ਕੀਨੀ ਦਾਤਿ, ਮੂਲਿ ਨ ਨਿਖੁਟਈ ॥ | | ਸਤਿਗੁਰ ਦੀ ਦਿਤੀ ਹੋਈ ਦਾਤਿ ਮੂਲੋਂ ਹੀ ਨਹੀਂ ਨਿਖੁਟਦੀ ਭਾਵ ਘਟਦੀ ਨਹੀਂ। |
| ਖਾਵਹੁ ਭੁੰਚਹੁ ਸਭਿ, ਗੁਰਮੁਖਿ ਛੁਟਈ ॥ | | ਬੇਸ਼ਕ (ਦਿਤੀ ਹੋਈ ਦਾਤਿ) ਨੂੰ ਖਾਵੋ ਭੁੰਚੋ; ਇਸ ਦਾਤਿ ਰਾਹੀਂ, ਗੁਰੂ ਦੀ ਕਿਰਪਾ ਨਾਲ (ਆਵਾਗਉਣ ਤੋਂ) ਛੁਟੀਦਾ ਹੈ। |
| ਅੰਮ੍ਰਿਤੁ ਨਾਮੁ ਨਿਧਾਨੁ, ਦਿਤਾ ਤੁਸਿ ਹਰਿ ॥ | | ਅੰਮ੍ਰਿਤ ਨਾਮ ਰੂਪੀ ਨਿਧਾਨ, ਹਰੀ ਨੇਂ ਤੁੱਠ ਕੇ ਦਿਤਾ ਹੈ। |
| ਨਾਨਕ, ਸਦਾ ਅਰਾਧਿ, ਕਦੇ ਨ ਜਾਂਹਿ ਮਰਿ ॥੧੭॥ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਦਾ ਨਾਮ ਆਰਾਧੋ ਤੇ ਇਸ ਤਰਾਂ ਕਰਨ ਨਾਲ ਕਦੇ ਨਾ ਮਰੋ। |
| ਜਿਥੈ ਜਾਏ ਭਗਤੁ, ਸੁ ਥਾਨੁ ਸੁਹਾਵਣਾ ॥ | | ਜਿਥੇ ਭਗਤ ਜਾ ਬੈਠਣ, ਉਹ ਥਾਨ (ਥਾਂ) ਸੁਹਾਵਣਾ ਹੋ ਜਾਂਦਾ ਹੈ। |
| ਸਗਲੇ ਹੋਏ ਸੁਖ, ਹਰਿ ਨਾਮੁ ਧਿਆਵਣਾ ॥ | | ਸਾਰੇ ਸੁਖ ਹੋ ਜਾਂਦੇ ਹਨ, ਜੇਕਰ, ਹਰੀ ਦਾ ਨਾਮ ਧਿਆਈਏ। |
| ਜੀਅ ਕਰਨਿ ਜੈਕਾਰੁ, ਨਿੰਦਕ ਮੁਏ ਪਚਿ ॥ | | ਸਭ ਜੀਅ ਜੈਕਾਰ ਕਰਦੇ ਹਨ (ਭਗਤਾਂ ਦੀ) ਤੇ ਨਿੰਦਕ ਖੁਆਰ ਹੋਕੇ ਮਰ ਜਾਂਦੇ ਹਨ। |

| ਸੰਥਿਆ - ਫੁਨਹੇ ਅਤੇ ਚਉਬੋਲੇ। | | |
|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ** |
| ਸਾਜਨ ਮਨਿ ਆਨੰਦੁ, ਨਾਨਕ ਨਾਮੁ ਜਪਿ ॥੧੮॥ | | ਨਾਮ ਜਪਣ ਵਾਲੇ ਸੱਜਣਾਂ ਦੇ ਮਨ ਵਿਚ ਨਾਮ ਜਪ ਕੇ ਅਨੰਦ ਪੈਦਾ ਹੁੰਦਾ ਹੈ। |
| ਪਾਵਨ ਪਤਿਤ ਪੁਨੀਤ, ਕਤਹ ਨਹੀ ਸੇਵੀਐ ॥ | | ਪਾਵਨ ਪ੍ਰਭੂ ਨੂੰ, ਪਤਿਤ-ਪੁਨੀਤ ਪ੍ਰਭੂ (ਪਤਿਤਾਂ ਨੂੰ ਪੁਨੀਤ ਕਰਨਵਾਲਾ) ਨੂੰ ਕਿਉਂ ਨਹੀਂ ਸੇਵੀਦਾ। |
| ਝੂਠੈ ਰੰਗਿ ਖੁਆਰੁ, ਕਹਾਂ ਲਗੁ ਖੇਵੀਐ ॥ | | ਮਾਇਆ ਦੇ ਝੂਠੇ ਰੰਗ ਵਿਚ ਖੁਆਰ ਹੋ ਕੇ, ਕਿਥੋਂ ਤੱਕ ਸੰਸਾਰ ਸਾਗਰ ਤਰਿਆ ਜਾ ਸਕਦਾ ਹੈ? |
| ਹਰਿਚੰਦਉਰੀ ਪੇਖਿ, ਕਾਹੇ ਸੁਖੁ ਮਾਨਿਆ ॥ | | ਝੂਠੀ ਨਗਰੀ (ਹਰਿਚੰਦਉਰੀ) ਦੇਖ ਕੇ ਕਿਉਂ ਸੁਖ ਮਨਿਆ ਹੈ? |
| ਹਰਿਹਾਂ, ਹਉ ਬਲਿਹਾਰੀ ਤਿੰਨ, ਜਿ ਦਰਗਹਿ ਜਾਨਿਆ ॥੧੯॥ | ਹਉਂ | ਹਰਿਹਾਂ, ਮੈਂ ਉਹਨਾਂ ਤੇ ਬਲਿਹਾਰ ਹਾਂ ਜੋ ਦਰਗਹ ਵਿਚ ਜਾਣੇ ਜਾਂਦੇ ਹਨ ਭਾਵ ਸਤਿਕਾਰੇ ਜਾਂਦੇ ਹਨ। |
| ਕੀਨੇ ਕਰਮ ਅਨੇਕ, ਗਵਾਰ ਬਿਕਾਰ ਘਨ ॥ | | ਗਵਾਰ ਮਨੁਖ ਬਹੁਤ ਬਿਕਾਰਾਂ ਵਿਚ ਫੱਸ ਕੇ ਅਨੇਕਾਂ ਹੀ (ਗਲਤ) ਕਰਮ ਕਰਦਾ ਹੈ। |
| ਮਹਾ ਦ੍ਰੁਗੰਧਤ ਵਾਸੁ, ਸਠ ਕਾ ਛਾਰੁ ਤਨ ॥ | ਮਹਾਂ, ਸ਼ਠ | ਉਸ ਦਾ ਵਾਸਾ ਬਹੁਤ ਭੈੜੀ ਗੰਧ ਵਾਲੇ ਕਰਮ ਕਰਨ ਵਿਚ ਰਹਿੰਦਾ ਹੈ ਤੇ ਇਸ ਕਰਕੇ ਮੂਰਖ (ਸਠ) ਦਾ ਤਨ ਰੋਗੀ ਹੋ ਜਾਂਦਾ ਹੈ। |
| ਫਿਰਤਉ ਗਰਬ ਗੁਬਾਰਿ, ਮਰਣੁ ਨਹ ਜਾਨਈ ॥ | | ਉਹ ਝੂਠ ਦੇ ਹੰਕਾਰ ਵਿਚ ਫਿਰਦਾ ਰਹਿੰਦਾ ਹੈ ਤੇ ਮਰਣਾ ਭੁਲ ਜਾਂਦਾ ਹੈ। |
| ਹਰਿਹਾਂ, ਹਰਿਚੰਦਉਰੀ ਪੇਖਿ, ਕਾਹੇ ਸਚੁ ਮਾਨਈ ॥੨੦॥ | | ਹਰਿਹਾਂ, ਝੂਠੀ ਨਗਰੀ ਦੇਖ ਕੇ, ਕਿਉਂ ਇਸ ਨੂੰ ਸਚ ਮੰਨਦਾ ਹੈ। |
| ਜਿਸ ਕੀ ਪੂਜੈ ਅਉਧ, ਤਿਸੈ ਕਉਣੁ ਰਾਖਈ ॥ | | ਜਿਸ ਦੀ ਉਮਰ ਪੂਰੀ ਹੋ ਜਾਵੇ, ਉਸ ਨੂੰ ਮਰਨ ਤੋਂ ਕੌਣ ਰੱਖ ਸਕਦਾ ਹੈ? ਭਾਵ ਕੋਈ ਨਹੀਂ ਰੱਖ ਸਕਦਾ। |
| ਬੈਦਕ ਅਨਿਕ ਉਪਾਵ, ਕਹਾਂ ਲਉ ਭਾਖਈ ॥ | | ਬੈਦਕ ਬੇਸ਼ਕ ਅਨੇਕਾਂ ਉਪਾਵ ਕਰ ਲੈਣ, ਤੇ ਹੋਰ ਉਪਾਉ ਕੋਈ ਕਿੰਨੇ ਕੁ ਦੱਸ ਸਕਦਾ ਹੈ? ਭਾਵ ਨਹੀਂ ਦੱਸ ਸਕਦਾ। |
| ਏਕੋ ਚੇਤਿ ਗਵਾਰ, ਕਾਜਿ ਤੇਰੈ ਆਵਈ ॥ | | ਹੇ ਗਵਾਰ, ਇਕੋ ਨੂੰ ਸਿਮਰ, ਇਹੋ ਤੇਰੇ ਕੰਮ ਆਉਂਦਾ ਹੈ। |
| ਹਰਿਹਾਂ, ਬਿਨੁ ਨਾਵੈ ਤਨੁ ਛਾਰੁ, ਬ੍ਰਿਥਾ ਸਭੁ ਜਾਵਈ ॥੨੧॥ | | ਹਰਿਹਾਂ, ਨਾਮ ਤੋਂ ਹੀਣਾ ਇਹ ਤਨ ਸਾਰਾ ਬ੍ਰਿਥਾ ਚਲਿਆ ਜਾਂਦਾ ਹੈ। |
| ਅਉਖਧੁ ਨਾਮੁ, ਅਪਾਰੁ, ਅਮੋਲਕੁ ਪੀਜਈ ॥ | | ਨਾਮ ਰੂਪੀ ਅਉਖਧ ਜੋ ਕਿ ਅਪਾਰ ਹੈ ਤੇ ਅਮੋਲਕ ਹੈ, ਪੀਤਾ ਜਾ ਸਕਦਾ ਹੈ... |
| ਮਿਲਿ ਮਿਲਿ ਖਾਵਹਿ ਸੰਤ, ਸਗਲ ਕਉ ਦੀਜਈ ॥ | ਖਾਵਹਿਂ | ਸੰਤਾਂ ਨੂੰ ਮਿਲ ਮਿਲ ਕੇ (ਪਿਛੇ ਦਸਿਆ ਅਮੋਲਕ ਨਾਮ) ਸੰਤ ਖਾਂਦੇ ਹਨ ਤੇ ਸਾਰਿਆਂ ਨੂੰ ਦਾਨ ਕਰਦੇ ਹਨ ਭਾਵ ਪ੍ਰੇਰਣਾ ਕਰਦੇ ਹਨ ਨਾਮ ਜਪਣ ਦੀ। |
| ਜਿਸੈ ਪਰਾਪਤਿ ਹੋਇ, ਤਿਸੈ ਹੀ ਪਾਵਣੇ ॥ | | ਪਰ, ਜਿਸ ਨੂੰ ਇਹ ਪ੍ਰਾਪਤ ਹੋਣਾ ਲਿਖਿਆ ਹੈ, ਉਸੇ ਨੂੰ ਹੀ ਨਾਮ ਅਉਖਧ ਪ੍ਰਾਪਤ ਹੁੰਦਾ ਹੈ। |
| ਹਰਿਹਾਂ, ਹਉ ਬਲਿਹਾਰੀ ਤਿੰਨ੍, ਜਿ ਹਰਿ ਰੰਗੁ ਰਾਵਣੇ ॥੨੨॥ | | ਹਰਿਹਾਂ, ਮੈਂ ਉਹਨਾਂ ਤੇ ਬਲਿਹਾਰ ਹਾਂ ਜੋ ਹਰੀ ਰੰਗ ਮਾਣਦੇ ਹਨ। |

# ਸੰਥਿਆ – ਫੁਨਹੇ ਅਤੇ ਚਉਬੋਲੇ।

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਵੈਦਾ ਸੰਦਾ ਸੰਗੁ, ਇਕਠਾ ਹੋਇਆ ॥ | ਵੈਦਾਂ | ਵੈਦਾਂ ਦਾ ਸੰਗ ਇਕਠਾ ਹੋਇਆ ਹੈ। |
| ਅਉਖਦ ਆਏ ਰਾਸਿ, ਵਿਚਿ ਆਪਿ ਖਲੋਇਆ ॥ | | ਗੁਰਮੁਖ ਰੂਪੀ ਵੈਦਾਂ ਦੇ ਸੰਗ ਦਾ ਅਉਖਧ ਇਸ ਕਰਕੇ ਰਾਸਿ ਆਉਂਦਾ ਹੈ ਕਿਉਂਕਿ ਇਸ ਅਉਖਧ ਵਿਚ ਆਪ ਪਰਮਾਤਮਾ ਖਲੋਤਾ ਹੁੰਦਾ ਹੈ। |
| ਜੋ ਜੋ ਓਨਾ ਕਰਮ, ਸੁਕਰਮ ਹੋਇ ਪਸਰਿਆ ॥ | ਓਨਾਂ | ਜੋ ਜੋ ਕਰਮ ਇਹ ਗੁਰਮੁਖ ਵੈਦ ਕਰਦੇ ਹਨ ਉਹ ਸੁਕਰਮ ਰੂਪ ਹੋ ਕੇ ਸਾਰੇ ਪਾਸੇ ਪਸਰ ਜਾਂਦੇ ਹਨ ਭਾਵ ਗੁਰਮੁਖਾਂ ਦੇ ਕਰਮਾਂ ਦੀ ਸੋਭਾ ਸਾਰੇ ਹੁੰਦੀ ਹੈ। |
| ਹਰਿਹਾਂ, ਦੂਖ ਰੋਗ ਸਭਿ ਪਾਪ, ਤਨ ਤੇ ਖਿਸਰਿਆ ॥੨੩॥ | | ਹਰਿਹਾਂ, ਸਾਰੇ ਦੁਖ ਰੋਗ ਤੇ ਪਾਪ (ਨਾਮ ਦਵਾਈ ਦਾ ਸਦਕਾ) ਤਨ ਤੋਂ ਲਹਿ ਜਾਂਦੇ ਹਨ। |
| | | |
| ੴ ਸਤਿਗੁਰਪ੍ਰਸਾਦਿ ॥ | | |
| ਚਉਬੋਲੇ ਮਹਲਾ ੫ ॥ | | |
| ਸੰਮਨ, ਜਉ ਇਸ ਪ੍ਰੇਮ ਕੀ, ਦਮ ਕ੍ਯਿਹੁ ਹੋਤੀ ਸਾਟ ॥ | | ਹੇ ਸੰਮਨ, ਜੇਕਰ ਇਸ ਇਲਾਹੀ ਪ੍ਰੇਮ ਦਾ ਮੁੱਲ ਦਾਮ (ਧਨ) ਹੁੰਦੇ ਤਾਂ .. |
| ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ ॥੧॥ | ਨਹਿੰ | ਰਾਵਨ ਕੰਗਾਲ ਨਹੀਂ ਸਨ ਹੁੰਦੇ; ਜਿਸ ਰਾਵਨ ਨੇ ਪ੍ਰੇਮ ਵਿਚ ਆਪਣੇ ਸਿਰ ਕੱਟ ਕੇ ਦਿਤੇ ਸਨ। |
| ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ, ਬੀਚੁ ਨ ਰਾਈ ਹੋਤ ॥ | | |
| ਚਰਨ ਕਮਲ ਮਨੁ ਬੇਧਿਓ, ਬੂਝਨੁ ਸੁਰਤਿ ਸੰਜੋਗ ॥੨॥ | | |
| ਸਾਗਰ ਮੇਰ ਉਦਿਆਨ ਬਨ, ਨਵ ਖੰਡ ਬਸੁਧਾ ਭਰਮ ॥ | | ੧. ਇਸ ਪਉੜੀ ਵਿਚ ਪ੍ਰੇਮ ਦੀ ਸਿਖਰ ਬਿਆਨ ਕੀਤੀ ਹੈ। ਪ੍ਰੇਮ ਵਿਚ ਦੀਵਾਨਾ ਹੋਇਆ ਮਨੁਖ ਕੁਝ ਵੀ ਕਰਨ ਨੂੰ ਤਿਆਰ ਰਹਿੰਦਾ ਹੈ।<br>੨. ਹੇ ਮੂਸਨ, ਪਿਰੰਮ ਦੇ ਪ੍ਰੇਮ ਵਿਚ ਮੈਂ ਸਾਗਰ, ਪਹਾੜ, ਭਾਰੀ ਜੰਗਲ ਅਤੇ ਸਾਰੀ ਧਰਤੀ ਨੂੰ ਵੀ ਪਾਰ ਕਰਨ ਨੂੰ ਇਕ ਕਦਮ ਦੇ ਬਰਾਬਰ ਸਮਝਦਾ ਹਾਂ। |
| ਮੂਸਨ ਪ੍ਰੇਮ ਪਿਰੰਮ ਕੈ, ਗਨਉ ਏਕ ਕਰਿ ਕਰਮ ॥੩॥ | ਗਨਉਂ | |
| ਮੂਸਨ ਮਸਕਰ ਪ੍ਰੇਮ ਕੀ, ਰਹੀ ਜੁ ਅੰਬਰੁ ਛਾਇ ॥ | | ਹੇ ਮੂਸਨ, ਪ੍ਰੇਮ ਰੂਪੀ ਚਾਂਦਨੀ ਆਕਾਸ਼ ਵਿਚ ਛਾਈ ਹੋਈ ਹੈ। ਭੋਰੇ ਕਮਲ ਦੀ ਸੁਗੰਧੀ ਦੇ ਪ੍ਰੇਮ ਵਿਚ ਚੰਦ ਨਿਕਲਣ ਕਰਕੇ ਬੰਦ ਹੋਣ ਵਾਲੀਆਂ ਕਮਲ ਦੀਆਂ ਪੰਖੜੀਆਂ ਵਿਚ ਫੱਸ ਜਾਂਦੇ ਹਨ ਪਰ ਉਹ ਪ੍ਰੇਮ ਵਿਚ ਮਸਤ ਹੋਏ ਆਪਣੀ ਜਾਨ ਦੀ ਪਰਵਾਹ ਹੀ ਨਹੀਂ ਕਰਦੇ। ਐਸਾ ਪ੍ਰੇਮ ਚਾਹੀਦਾ ਹੈ। |
| ਬੀਧੇ ਬਾਂਧੇ ਕਮਲ ਮਹਿ, ਭਵਰ ਰਹੇ ਲਪਟਾਇ ॥੪॥ | | |
| ਜਪ, ਤਪ, ਸੰਜਮ, ਹਰਖ ਸੁਖ, ਮਾਨ, ਮਹਤ, ਅਰੁ ਗਰਬ ॥ | | ਵਾਹ! ਵਾਹ! ਕਿਆ ਪ੍ਰੇਮ ਹੈ। ਹੇ ਮੂਸਨ, ਇਕ ਨਿਮਖ ਮਾਤਰ ਪ੍ਰੇਮ ਤੇ ਮੈਂ ਜਪ, ਤਪ, ਸੰਜਮ, ਸੁਖ, ਇਜ਼ਤ, ਦੌਲਤ, ਗਰਬ ਆਦਿ ਸਭ ਕੁਝ ਵਾਰ ਦੇਵਾਂ। |
| ਮੂਸਨ ਨਿਮਖਕ ਪ੍ਰੇਮ ਪਰਿ, ਵਾਰਿ ਵਾਰਿ ਦੇਂਉ ਸਰਬ ॥੫॥ | | |

<table>
<tr><th colspan="3">ਸੰਥਿਆ - ਫੁਨਹੇ ਅਤੇ ਚਉਬੋਲੇ।</th></tr>
<tr><th>ਗੁਰਬਾਣੀ ਪਾਠ</th><th>ਉਚਾਰਨ ਸੇਧ</th><th>ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ</th></tr>
<tr><td>ਮੂਸਨ ਮਰਮੁ ਨ ਜਾਨਈ, ਮਰਤ ਹਿਰਤ ਸੰਸਾਰ ॥</td><td></td><td></td></tr>
<tr><td>ਪ੍ਰੇਮ ਪਿਰੰਮ ਨ ਬੇਧਿਓ, ਉਰਝਿਓ ਮਿਥ ਬਿਉਹਾਰ ॥੬॥</td><td></td><td></td></tr>
<tr><td>ਘਬੁ ਦਬੁ ਜਬ ਜਾਰੀਐ, ਬਿਛੁਰਤ ਪ੍ਰੇਮ ਬਿਹਾਲ ॥</td><td></td><td rowspan="2">ਜਦੋਂ ਘਬੁ (ਘਰ) ਜਾਂ ਦਬੁ (ਦਰਬ, ਦੌਲਤ) ਸੜ ਜਾਵੇ ਤਾਂ ਉਸ ਦੇ ਵਿਛੋੜੇ ਵਿਚ ਮਨੁਖ ਬੇਹਾਲ ਹੋ ਜਾਂਦਾ ਹੈ ਤੇ ਆਪਣੇ ਆਪ ਨੂੰ ਲੁਟਿਆ ਹੋਇਆ ਮਹਿਸੂਸ ਕਰਦਾ ਹੈ। ਪਰ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ ਜੀਵ ਉਦੋਂ ਹੀ ਲੁਟਿਆ ਜਾਂਦਾ ਹੈ ਜਦੋਂ ਉਸ ਨੂੰ ਦਇਆਲ ਪੁਰਖ ਵਾਹਿਗੁਰੂ ਵਿਸਰ ਜਾਂਦਾ ਹੈ।</td></tr>
<tr><td>ਮੂਸਨ ਤਬ ਹੀ ਮੂਸੀਐ, ਬਿਸਰਤ ਪੁਰਖ ਦਇਆਲ ॥੭॥</td><td></td></tr>
<tr><td>ਜਾ ਕੋ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨ ਮਾਹਿ ॥</td><td></td><td rowspan="2">ਜਿਨਾਂ ਨੂੰ ਪ੍ਰੇਮ ਦਾ ਸੱਚਾ ਸੁਆਉ ਹੈ ਤੇ ਜੋ ਹਰਿ ਚਰਨਾਂ ਨੂੰ ਮਨ ਵਿਚ ਚਿਤਵਦੇ ਹਨ, ਐਸੇ ਪਰਮਾਤਮਾ ਦੇ ਪ੍ਰੇਮੀ ਹੋਰ ਕਿਸੇ ਪਾਸੇ ਨਹੀਂ ਜਾਂਦੇ।</td></tr>
<tr><td>ਨਾਨਕ ਬਿਰਹੀ ਬ੍ਰਹਮ ਕੇ, ਆਨ ਨ ਕਤਹੂ ਜਾਹਿ ॥੮॥</td><td>ਕਤਹੂੰ, ਜਾਹਿੰ</td></tr>
<tr><td>ਲਖ ਘਾਟੀਂ ਊਂਚੌ ਘਨੋ, ਚੰਚਲ ਚੀਤ ਬਿਹਾਲ ॥</td><td></td><td></td></tr>
<tr><td>ਨੀਚ ਕੀਚ ਨਿਮ੍ਰਿਤ ਘਨੀ, ਕਰਨੀ ਕਮਲ ਜਮਾਲ ॥੯॥</td><td></td><td></td></tr>
<tr><td>ਕਮਲ ਨੈਨ, ਅੰਜਨ ਸਿਆਮ, ਚੰਦ੍ਰ ਬਦਨ, ਚਿਤ ਚਾਰ ॥</td><td></td><td rowspan="2">੧. ਅਰਥ: ਕਮਲ ਵਰਗੇ ਸੁੰਦਰ ਨੈਨ ਹੋਣ ਤੇ ਇਹਨਾਂ ਸੁੰਦਰ ਨੈਨਾਂ ਵਿਚ ਕਾਲਾ ਸੁਰਮਾ ਪਿਆ ਹੋਵੇ, ਚੰਦ ਵਰਗਾ ਜਿਸਮ ਹੋਵੇ ਤੇ ਸੁੰਦਰ ਚਿੱਤ ਹੋਵੇ; ਇਹਨਾਂ ਸਭ ਸੰਸਾਰੀ ਗੁਣਾਂ ਦੀ ਮੂਸਨ ਜੈਸੇ ਪਰਮਾਰਥੀ ਜਗਿਆਸੂ ਨੂੰ ਪਰਵਾਹ ਨਹੀਂ। ਉਹ ਪਿਰਮ ਤੋਂ ਇਹਨਾਂ ਸ਼ੀਂਗਾਰਾਂ ਨੂੰ ਟੁਕੜੇ ਟੁਕੜੇ ਕਰਕੇ ਵਾਰ ਦਿੰਦਾ ਹੈ।<br>੨. 'ਕਮਲ ਨੈਨ' ਆਦਿ ਸਿਫਤਾਂ ਪਰਮਾਤਮਾ ਦੇ ਪ੍ਰਥਾਇ ਨਹੀਂ ਹਨ ਜੈਸਾ ਕਿ ਕਈ ਅਰਥੀਆਂ ਨੇ ਅਰਥ ਕੀਤੇ ਹਨ।</td></tr>
<tr><td>ਮੂਸਨ ਮਗਨ ਮਰੰਮ ਸਿਉ, ਖੰਡ ਖੰਡ ਕਰਿ ਹਾਰ ॥੧੦॥</td><td></td></tr>
<tr><td>ਮਗਨੁ ਭਇਓ ਪ੍ਰਿਅ ਪ੍ਰੇਮ ਸਿਉ, ਸੂਧ ਨ ਸਿਮਰਤ ਅੰਗ ॥</td><td>ਸਿਉਂ</td><td>੧. "ਸੂਧ" ਦਾ ਉਚਾਰਨ "ਸ਼ੂਧ" ਕਰਨਾ ਠੀਕ ਨਹੀਂ ਹੈ ਕਿਉਂਕਿ ਇਥੇ "ਸੂਧ" ਦਾ ਭਾਵ ਸੁਧ (ਸੁਧ ਬੁਧ) ਦਾ ਹੈ।<br>੨. "ਸੁਧ ਨਾ ਸਿਮਰਤ ਅੰਗ" ਦਾ ਅਨਵੈ ਹੈ - ਸਿਮਰਤ, ਅੰਗ ਨ ਸੂਧ ਭਾਵ ਸਿਮਰਤ, ਅੰਗਾਂ ਦੀ ਸੁਧ ਬੁਧ ਨਹੀਂ ਰਹਿੰਦੀ।</td></tr>
<tr><td>ਪ੍ਰਗਟਿ ਭਇਓ ਸਭ ਲੋਅ ਮਹਿ, ਨਾਨਕ ਅਧਮ ਪਤੰਗ ॥੧੧॥</td><td></td><td>(ਪ੍ਰਿਅ ਦੇ ਪ੍ਰੇਮ ਵਿਚ ਮਗਨ ਹੋਣ ਦਾ ਸਦਕਾ), ਅਧਮ ਪਤੰਗ (ਪਰਵਾਨਾ) ਸਭ ਲੋਆਂ ਵਿਚ ਪਰਗਟ ਹੋ ਗਿਆ ਹੈ।</td></tr>
</table>